





ਸੁਰਜੀਤ ਪਾਤਰ ਸ਼ਾਇਰੀ ਦਾ ਸਮੁੰਦਰ ਹਨ।ਉਨ੍ਹਾਂ ਦੀ ਮਕਬੂਲੀਅਤ ਦਾ ਪਤਾ ਇੱਥੋਂ ਲੱਗਦਾ ਹੈ ਕਿ ਲੋਕ ਉਨ੍ਹਾਂ ਦੀਆਂ ਸਤਰਾਂ ਇਸਤੇਮਾਲ ਆਮ ਬੋਲੀ ਵਿੱਚ ਕਰਦੇ ਹਨ।"ਏਨਾ ਸੱਚ ਨਾ ਬੋਲ ਕਿ ਕੱਲਾ ਰਹਿ ਜਾਵੇਂ...."ਇਹ ਸ਼ਬਦ ਜਦੋਂ ਆਮ ਬੰਦੇ ਦੇ ਮੂੰਹੋਂ ਸੁਣਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਸੁਰਜੀਤ ਪਾਤਰ ਪੰਜਾਬੀਅਤ ਵਿੱਚ ਬਹੁਤ ਗਹਿਰਾ ਉੱਤਰ ਚੁੱਕੇ ਹਨ।ਸਾਗਰ ਨੂੰ ਗਾਗਰ ਵਿੱਚ ਭਰਨ ਦੀ ਕੋਸ਼ਿਸ਼ ਨਾਕਾਮਯਾਬ ਹੁੰਦੀ ਹੈ।ਉਨ੍ਹਾਂ ਦੀ ਸ਼ਾਇਰੀ ਦੇ ਸਮੁੰਦਰ ਵਿੱਚੋਂ ਇਹ ਵਿਸ਼ੇਸ਼ ਅੰਕ ਤਿਆਰ ਕੀਤਾ ਗਿਆ ਹੈ।ਇਹ ਉਨ੍ਹਾਂ ਦੀ ਸ਼ਾਇਰੀ ਦਾ ਇਕ ਪ੍ਰਤੀਸ਼ਤ ਦਾ ਸੌਵਾਂ ਹਿੱਸਾ ਹੈ।ਅਜਿਹੀ ਅਜ਼ੀਮ ਤਰੀਨ ਸ਼ਖ਼ਸੀਅਤ ਕਦੀ ਕਦਾਈਂ ਹੀ ਮਿਲਦੀ ਹੈ।

ਹਜ਼ਾਰੋਂ ਸਾਲ ਨਰਗਿਸ ਅਪਨੀ ਬੇ ਨੂਰੀ ਪੇ ਰੋਤੀ ਹੈ
ਬੜੀ ਮੁਸ਼ਕਿਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ।

ਕਾਵਿ ਸਰਗਮ

# ਸੁਰਜੀਤ ਪਾਤਰ ਦੀ ਸ਼ਾਇਰੀ : ਵਿਸ਼ੇਸ਼ ਅੰਕ



ਯੁੱਗ ਕਵੀ ਸੁਰਜੀਤ ਪਾਤਰ ਪੰਜਾਬੀ ਸਾਹਿਤ ਦੀ ਉਹ ਸਰਬ ਪ੍ਰਵਾਨਿਤ ਸ਼ਖ਼ਸੀਅਤ ਹਨ, ਜਿਨ੍ਹਾਂ ਨੂੰ ਹਰ ਕੋਈ ਸਤਿਕਾਰ ਦਿੰਦਾ ਹੈ, ਪਿਆਰ ਕਰਦਾ ਹੈ ਅਤੇ ਅਗਵਾਈ ਲੈਂਦਾ ਹੈ। ਉਨ੍ਹਾਂ ਨੂੰ ਪੰਜਾਬੀ ਸਾਹਿਤ ਦੀਆਂ ਸਾਰੀਆਂ ਆਧੁਨਿਕ ਲਹਿਰਾਂ ਅਤੇ ਪ੍ਰਵਿਰਤੀਆਂ ਨਾਲ ਮੇਚ ਕੇ ਦੇਖੀਏ ਤਾਂ ਉਹ ਪੇਸ਼ਕਾਰੀ ਦੇ ਹਰਮਨ ਪਿਆਰੇ ਅੰਦਾਜ਼ ਕਰਕੇ ਸ਼ਿਵ ਕੁਮਾਰ ਦੇ ਜਾਨਸ਼ੀਨ ਹਨ-ਬਹੁ ਵਿਧਾਈ ਕਵੀ ਵਜੋਂ ਉਹ ਪ੍ਰੋ ਮੋਹਨ ਸਿੰਘ ਦੇ ਪੂਰਕ ਹਨ।ਪ੍ਰਗਤੀਵਾਦੀ ਮਾਨਵਵਾਦੀ ਕਾਵਿ ਧਾਰਾ ਦੇ ਪ੍ਰਵਾਹ ਵਿੱਚ ਉਹ ਪਾਸ਼ ਦੇ ਸਮਾਨਾਰਥੀ ਅਤੇ ਸਮਾਨੰਤਰੀ ਹਨ । ਇੱਕ ਬੇਜੋੜ ਅਤੇ ਗ਼ੈਰ ਤੁਲਨਾਵੀ ਇਹ ਕਵੀ ਪਾਰਗਾਮੀ ਸੁਭਾਅ ਵਾਲੀ ਅਜਿਹੀ ਸੂਖ਼ਮ ਸਖ਼ਸੀਅਤ ਹੈ, ਜੋ ਚੰਗਾੜ ਭਰੇ ਸੰਘਣੇ ਜੰਗਲ ਵਿੱਚ ਵੀ ਸ਼ਾਂਤ ਵਗਦੇ ਦਰਿਆ ਵਰਗੀ ਹੈ। "ਹਵਾ ਚ ਲਿਖੇ ਹਰਫ਼ ਤੋਂ" "ਇਹ ਬਾਤ ਨਿਰੀ ਏਨੀ ਹੀ ਨਹੀਂ" ਤੱਕ ਫੈਲਿਆ ਹੋਇਆ , ਉਨ੍ਹਾਂ ਦਾ ਸਾਹਿਤ ਸੰਸਾਰ ਸ਼ਬਦਾਂ ਅਤੇ ਸੁਰਾਂ ਦਾ ਅਦਭੁੱਤ ਸੁਮੇਲ ਹੈ।ਮਨੁੱਖ ਦੀ ਅੰਤ੍ਰੀਵੀ ਕਸ਼ਮਕਸ਼ ਅਤੇ ਜ਼ਿੰਦਗੀ ਦੀਆਂ ਕੌੜੀਆਂ ਹਕੀਕਤਾਂ ਨਾਲ ਖਹਿਣ ਦੇ ਅਮਲ ਵਿੱਚੋਂ ਪੈਦਾ ਹੋਈ, ਉਨ੍ਹਾਂ ਦੀ ਕਵਿਤਾ ਵਾਰਸਾਂ ਅਤੇ ਪੁਰਖਿਆਂ ਨੂੰ ਇੱਕੋ ਵੇਲੇ ਮੁਖ਼ਾਤਿਬ ਹੁੰਦੀ ਹੈ।

## ਲਾਸਾਨੀ ਸਖਸ਼ੀਅਤ

"ਮੇਰੇ ਅੰਦਰ ਵੀ ਚੱਲਦੀ ਹੈ ਇੱਕ ਗੁਫ਼ਤਗੂ  
ਇੱਥੇ ਲਫ਼ਜ਼ਾਂ 'ਚ ਢਲਦਾ ਹੈ ਮੇਰਾ ਲਹੂ  
ਇੱਥੇ ਮੇਰੀ ਬਹਿਸ ਹੈ ਮੇਰੇ ਨਾਲ ਹੀ  
ਇਥੇ ਵਾਰਸ ਤੇ ਪੁਰਖੇ ਖੜ੍ਹੇ ਰੂਬਰੂ "

'ਬੁੱਢੀ ਜਾਦੂਗਰਨੀ', 'ਪੁਲ', 'ਹੁਣ ਘਰਾਂ ਨੂੰ ਪਰਤਣਾ ਮੁਸ਼ਕਿਲ ਬੜਾ ਹੈ' ਅਤੇ 'ਰੇਡਿਓ' ਵਰਗੀਆਂ ਦਮਦਾਰ ਕਵਿਤਾਵਾਂ ਦਾ ਰਚੇਤਾ ਜਦੋਂ ਗ਼ਜ਼ਲੀਅਤਾ ਅਤੇ ਪ੍ਰਗੀਤਕਤਾ ਨੂੰ ਆਪਣੀ ਲੇਖਣੀ ਦੀ ਮੁੱਖ ਸੁਰ ਬਣਾਉਂਦਾ ਹੈ, ਤਾਂ ਉਸ ਦੀ ਰਚਨਾ ਪੰਜਾਬੀਅਤ ਦੀ ਰੂਹ ਦਾ ਰਾਗ ਪ੍ਰਤੀਤ ਹੁੰਦੀ ਹੈ ਅਤੇ ਪੰਜਾਬੀ ਕਾਵਿ-ਕਾਰੀ ਦੀ ਸਮੁੱਚੀ ਪਰੰਪਰਾ ਪਾਤਰ- ਬਿੰਦੂ ਉੱਤੇ ਆ ਕੇ ਹੋਰ ਬੁਲੰਦ ਹੁੰਦੀ ਦਿਸਦੀ ਹੈ। ਵਿਅਕਤੀ ਮਨ ਦੀਆਂ ਗਹਿਰੀਆਂ ਰਮਜ਼ਾਂ ਨੂੰ ਹੰਘਾਲਦਾ ਹੋਇਆ ਸੁਰਜੀਤ ਪਾਤਰ,ਜਦੋਂ ਸਮਾਜ ,ਸਭਿਆਚਾਰ ਅਤੇ ਵਿਵਸਥਾ ਦੀਆਂ ਗਹਿਰੀਆਂ ਪਰਤਾਂ ਨੂੰ,ਆਪਣੇ ਅਤਿ ਸੂਖਮ ਅੰਦਾਜ਼ ਨਾਲ ਕਲਮਬੱਧ ਕਰਦਾ ਹੈ,ਤਾਂ ਸਿਸਟਮ ਲਈ ਇਕ ਸਹਿਜ ਵੰਗਾਰ ਬਣ ਜਾਂਦਾ ਹੈ।ਉਸਦੀ ਕਾਵਿਕਾਰੀ ਦਾ ਇਹ ਕਰਤਾਰੀ ਕੌਤਿਕ ਲਾਸਾਨੀ ਹੈ।ਇਸ ਅਦਭੁਤ ਅਲਬੇਲੇ ਸ਼ਾਇਰ ਦੀ ਲੰਮੀ ਉਮਰ ਲਈ ਦੁਆ,ਕਾਵਿ- ਸਰਗਮ ਦੇ ਉੱਦਮ ਨੂੰ ਸਲਾਮ,ਇਸਦੀ ਸੰਪਾਦਕ ਹਰਪ੍ਰੀਤ ਕੌਰ ਸੰਧੂ ਲਈ ਅਸ਼ੀਰਵਾਦ ਅਤੇ ਪੰਜਾਬੀ ਕਵਿਤਾ ਦੀ ਬੁਲੰਦੀ ਲਈ ਅਰਦਾਸ।

- ਡਾਕਟਰ ਲਖਵਿੰਦਰ ਸਿੰਘ ਜੌਹਲ ਦੀ ਕਲਮ ਤੋਂ






ਅਰਤਿੰਦਰ ਸੰਧੂ - ਸੰਪਾਦਕ
ਸਾਹਿਤਕ ਏਕਮ

ਸੁਰਜੀਤ ਪਾਤਰ ਸਾਡੇ ਸਮਿਆਂ ਦਾ ਵੱਡਾ ਤੇ ਹਰਮਨ ਪਿਆਰਾ ਸ਼ਾਇਰ ਹੈ । ਉਸ ਦੇ ਹਰਮਨ ਪਿਆਰਾ ਹੋਣ ਦਾ ਕਾਰਨ ਉਸ ਦੀ ਸ਼ਾਇਰੀ ਦਾ ਨਿਰੰਤਰ ਵਹਿੰਦਾ ਚਸ਼ਮਾਂ ਹੈ । ਇਹ ਚਸ਼ਮਾਂ ਜਿਸ ਧਰਤੀ ਚੋਂ ਫੁੱਟਦਾ ਹੈ ਉਸ ਦੇ ਅਤੇ ਉਸ ਉੱਤੇ ਵੱਸਣ ਵਾਲਿਆਂ ਦੇ ਦੁੱਖਾਂ ਦਰਦਾਂ ਦੀ ਬਾਤ ਆਪਣੇ ਮੋਹਵੰਨੇ ਸ਼ਬਦਾਂ ਵਿੱਚ ਪਾਉਂਦਾ ਰਹਿੰਦਾ ਹੈ ।ਸੁਰਜੀਤ ਪਾਤਰ ਨੇ ਸਹਿਜ ਵਿੱਚ ਵਿਚਰਦਿਆਂ ਅਦਬ ਦੇ ਖੇਤਰ ਵਿੱਚ ਲੰਬੇ ਪੈਂਡੇ ਤੈਅ ਕੀਤੇ ਹਨ । ਉਸਦੀ ਕਲਮ ਵਰਤਮਾਨ ਦੇ  ਅਨੇਕ ਰੰਗਾਂ ਨੂੰ ਸੋਖ ਕੇ ਉਹਨਾ ਦੀ ਬਾਤ ਪਾਉਂਦੀ ਲੋਕ ਮਨਾ ਨੂੰ ਗਹਿਰੇ ਛੂੰਹਦੀ ਹੈ ,ਇਸ ਕਰਕੇ ਉਸ ਦੀ ਕਵਿਤਾ ਦੀਆਂ ਕਈ ਟੂਕਾਂ ਤਾਂ ਮੁਹਾਵਰਿਆਂ ਵਾਂਗ ਵਰਤੀਆਂ ਜਾਣ ਲੱਗੀਆਂ ਹਨ ।ਹਰੇਕ ਉਮਰ ਦੇ ਲੋਕ ਸੁਰਜੀਤ ਪਾਤਰ ਦੀ ਕਵਿਤਾ ਦੇ ਪਾਠਕ ਹਨ । ਸਾਡੇ ਸਮੇਂ ਦੇ ਪੰਜਾਬੀ ਦੇ ਇਸ ਮਕਬੂਲ ਸ਼ਾਇਰ ਦੇ ਕਾਵਿ ਦੀ ਪੈਂਠ ਪੰਜਾਬੀ ਅਦਬ ਦੀਆਂ ਹੱਦਾਂ ਤੋਂ ਬਾਹਰ ਦੇ ਖੇਤਰ ਵਿਚ ਵੀ ਖੂਬ ਹੈ । ਉਸ ਦੀ ਕਵਿਤਾ ਹੋਰ ਭਾਸ਼ਾਵਾਂ ਵਿੱਚ ਅਨੁਵਾਦ ਹੋਈ ਹੈ ਤੇ ਸ਼ਿੱਦਤ ਨਾਲ ਪੜ੍ਹੀ ਵੀ ਜਾਂਦੀ ਹੈ । ਇਸ ਮਿੱਠ ਬੋਲੜੇ ਸ਼ਾਇਰ ਦੇ ਸਮਕਾਲੀ ਹੋਣ ਦਾ ਸਾਨੂੰ ਮਾਣ ਹੈ । ਕੁਦਰਤ ਸਾਡੇ ਇਸ ਸ਼ਾਇਰ , ਇਸ ਦੀ ਕਲਮ ਤੇ ਕਾਵਿਕ ਸਮਰੱਥਾ ਤੇ ਇਸ ਤਰਾਂ ਮਿਹਰਬਾਨ ਰਹੇ...ਆਮੀਨ !

# ਕਾਵਿ ਸਰਗਾਮ






ਮੈਂ ਰਾਹਾਂ ਤੇ ਨਹੀਂ ਤੁਰਦਾ,ਮੈਂ
ਤੁਰਦਾ ਹਾਂ ਤਾਂ ਰਾਹ ਬਣਦੇ,
ਯੁੱਗਾਂ ਤੋਂ ਕਾਫ਼ਲੇ ਆਉਂਦੇ,
ਇਸੇ ਸੱਚ ਦੇ ਗਵਾਹ ਬਣਦੇ।
ਇਹ ਪੰਡਤ ਰਾਗ ਦੇ ਤਾਂ,ਪਿੱਛੋਂ
ਸਦੀਆਂ ਬਾਅਦ ਆਉਂਦੇ ਨੇ,
ਮੇਰੇ ਹਉਕੇ ਹੀ ਪਹਿਲਾਂ ਤਾਂ,
ਮੇਰੀ ਵੰਝਲੀ ਦੇ ਸਾਹ ਬਣਦੇ।
ਕਦੀ ਦਰਿਆ ਇਕੱਲਾ ਤੈਅ
ਨਹੀਂ ਕਰਦਾ ਦਿਸ਼ਾ ਆਪਣੀ,
ਜ਼ਿੰਮੀ ਦੀ ਢਾਲ, ਜਲ ਦਾ ਵੇਗ
ਹੀ ਰਲ-ਮਿਲ ਕੇ ਰਾਹ ਬਣਦੇ।
ਹਮੇਸ਼ਾ ਲੋਚਿਆ ਬਣਨਾ ਤੁਹਾਡੇ
ਪਿਆਰ ਦੇ ਪਾਤਰ
ਕਦੀ ਨਾ ਸੋਚਿਆ ਆਪਾਂ
ਕਿ ਅਹੁ ਬਣਦੇ ਜਾਂ ਆਹ
ਬਣਦੇ।





# ਕਾਵਿ ਸਰਗਮ



## ਸੁਰਜੀਤ ਪਾਤਰ

ਕੋਈ ਡਾਲੀਆਂ ਚੋਂ ਲੰਘਿਆ ਹਵਾ ਬਣ ਕੇ
ਅਸੀਂ ਰਹਿ ਗਏ ਬਿਰਖ ਵਾਲੀ ਹਾ ਬਣ ਕੇ
ਪੈੜਾਂ ਤੇਰੀਆਂ 'ਤੇ ਦੂਰ ਦੂਰ ਤੀਕ ਮੇਰੇ ਪੱਤੇ
ਡਿੱਗੇ ਮੇਰੀਆਂ ਬਹਾਰਾਂ ਦਾ ਗੁਨਾਹ ਬਣ ਕੇ
ਪਿਆਂ ਅੰਬੀਆਂ ਨੂੰ ਬੂਰ ਸੀ ਕਿ ਕੋਇਲ ਕੂਕ ਪਈ
ਕਿਸੇ ਜਿੰਦ ਬੀਆਬਾਨ ਦੀ ਗਵਾਹ ਬਣ ਕੇ
ਕਦੀ ਬੰਦਿਆਂ ਦੇ ਵਾਂਗੂ ਸਾਨੂੰ ਮਿਲਿਆ ਵੀ ਕਰ
ਐਵੇਂ ਲੰਘ ਜਾਨੈ ਪਾਣੀ ਕਦੇ ਵਾ ਬਣ ਕੇ
ਜਦੋਂ ਮਿਲਿਆ ਸੀ ਹਾਣ ਦਾ ਸੀ ਸਾਂਵਰਾ ਜਿਹਾ
ਜਦੋਂ ਜੁਦਾ ਹੋਇਆ ਤੁਰ ਗਿਆ ਖੁਦਾ ਬਣ ਕੇ

# ਕਾਵਿ ਸਰਗਮ

ਹਰ ਕਦਮ ਆਗਾਜ਼ ਹੈ ਨਵੀਂ ਸੁਬਹ ਦਾ
ਕੋਈ ਕਦਮ ਪੁੱਟ ਕੇ ਤਾਂ ਦੇਖ,

ਹਰ ਸੁਪਨਾ ਤਿਆਰ ਹੈ ਗਲ ਬਾਹਾਂ
ਪਾਉਣ ਲਈ
ਕਲਾਵੇ ਚ' ਘੁੱਟ ਕੇ ਤਾਂ ਦੇਖ,

ਹਰ ਪਾਸੇ ਵੱਜ ਰਿਹਾ ਹੈ ਨਾਦ ਉਹਦੀਆਂ
ਰਹਿਮਤਾਂ ਦਾ
ਨੀਦਾਂ ਚੋਂ ਉੱਠ ਕੇ ਤਾਂ ਦੇਖ,

ਮੰਜ਼ਲਾਂ ਤਰਸ ਰਹੀਆਂ ਹਨ ਤੇਰੇ ਪੈਰਾਂ
ਦੀ ਛੋਹ ਨੂੰ
ਇਹਨਾਂ ਤੇ ਟੁੱਟ ਕੇ ਤਾਂ ਦੇਖ,

ਹੋ ਜਾਣਗੇ ਅਮਰ ਤੇਰੇ ਕਦਮਾਂ ਦੇ
ਨਿਸ਼ਾਨ
ਮੋਮਬੱਤੀ ਵਾਂਗ ਬਲ, ਮੁੱਕ ਕੇ ਤਾਂ ਦੇਖ.....



## ਸੁਰਜੀਤ ਪਾਤਰ

# ਕਾਵਿ ਸਰਗਮ



ਉਹ ਮੈਨੂੰ ਰਾਗ ਤੋਂ ਵੈਰਾਗ ਤੀਕਣ ਜਾਣਦਾ ਹੈ,
ਮੇਰੀ ਆਵਾਜ਼ ਦਾ ਉਹ ਰੰਗ ਵੀ ਪਹਿਚਾਣਦਾ ਹੈ

ਜ਼ਰਾ ਹਉਕਾ ਭਰਾਂ ਤਾਂ ਕੰਬ ਜਾਂਦਾ, ਡੋਲ ਜਾਂਦਾ,
ਅਜੇ ਉਹ ਸਿਰਫ ਮੇਰੇ ਹਾਸਿਆਂ ਦੇ ਹਾਣ ਦਾ ਹੈ

ਮੇਰਾ ਮਹਿਰਮ ਮੇਰੇ ਇਤਿਹਾਸ ਦੀ ਹਰ ਪੈੜ ਜਾਣੇ,
ਮੇਰਾ ਮਾਲਕ ਸਿਰਫ ਜੁਗਜਾਫੀਆਂ ਹੀ ਜਾਣਦਾ ਹੈ

ਉਹਨੂੰ ਆਖੋ ਕਿਸੇ ਮਿੱਟੀ 'ਚ ਉਗ ਕੇ ਖਿੜ ਪਵੇ
ਉਹ,
ਉਹ ਐਵੇਂ ਰਸਤਿਆਂ ਦੀ ਖਾਕ ਕਾਹਨੂੰ ਛਾਣਦਾ ਹੈ

ਜਦੋਂ ਬੇਮਾਨੀਅਤ ਬਰਸੇ ਖਿਲਾਅ 'ਚੋਂ. ਕੌਣ ਓਦੋਂ,
ਮੇਰੇ ਸਿਰ ਤੇ ਇਹ ਛਤਰੀ ਤਾਰਿਆਂ ਦੀ ਤਾਣਦਾ ਹੈ



-ਸੁਰਜੀਤ ਪਾਤਰ



# ਕਾਵਿ ਸਰਗਮ

ਦੂਰ ਜੇਕਰ ਅਜੇ ਸਵੇਰਾ ਹੈ
ਇਸ 'ਚ ਕਾਫੀ ਕਸੂਰ ਮੇਰਾ ਹੈ
ਮੈਂ ਕਿਵੇਂ ਕਾਲੀ ਰਾਤ ਨੂੰ ਕੋਸਾਂ
ਮੇਰੇ ਦਿਲ ਵਿੱਚ ਹੀ ਜਦ ਹਨੇਰਾ ਹੈ
ਮੈਂ ਚੁਰਾਹੇ 'ਚ ਜੇ ਜਗਾਂ ਤਾਂ ਕਿਵੇਂ
ਮੇਰੇ ਘਰ ਦਾ ਵੀ ਇੱਕ ਬਨੇਰਾ ਹੈ
ਘਰ 'ਚ ਨੇਰਾ ਬਹੁਤ ਨਹੀਂ ਤਾਂ ਵੀ
ਮੇਰੀ ਲੋਅ ਵਾਸਤੇ ਬਥੇਰਾ ਹੈ
ਤੂੰ ਘਰਾਂ ਦਾ ਹੀ ਸਿਲਸਿਲਾ ਹੈਂ ਪਰ
ਐ ਨਗਰ ਕਿਸਨੂੰ ਫਿਕਰ ਤੇਰਾ ਹੈ



ਸੁਰਜੀਤ ਪਾਤਰ



# ਕਾਵਿ ਸਰਗਮ

**ਖ਼ਤ ਆਵੇਗਾ ਬਹੁਤ ਕੁਵੇਲੇ**
**ਧਰਤੀਓਂ ਲੰਬੀ ਛਾਂ ਦਾ ਖ਼ਤ**
**ਚੁੱਪ ਦੇ ਸਫਿਆਂ ਉੱਪਰ ਲਿਖਿਆ**
**ਉੱਜੜੀ ਸੁੰਨ ਸਰਾਂ ਦਾ ਖ਼ਤ**
**ਇਕ ਬੇਨਕਸ਼ ਖਲਾਅ ਦਾ ਲਿਖਿਆ**
**ਤੇਰੇ ਅਸਲੀ ਨਾਂ ਦਾ ਖ਼ਤ**
**ਲੋਕ ਕੇਣਗੇ ਕਬਰ ਦਾ ਖ਼ਤ ਹੈ**
**ਤੂੰ ਆਖੇਂਗਾ ਮਾਂ ਦਾ ਖ਼ਤ**



ਸੁਰਜੀਤ ਪਾਤਰ



# ਕਾਵਿ ਸਰਗਮ



## ਸੁਰਜੀਤ ਪਾਤਰ



ਉਦਾਸ ਵਕਤ 'ਚ ਮੈਂ ਆਪਣੀ ਡਾਇਰੀ ਨ ਲਿਖੀ,
ਸਫੇਦ ਸਫਿਆਂ ਤੇ ਮੈਂ ਮੈਲੀ ਜਿੰਦਗੀ ਨ ਲਿਖੀ.....
ਲਿਖੀ ਕਿਤਾਬ ਤੇ 'ਆਤਮ ਕਥਾ' ਕਿਹਾ ਉਸ ਨੂੰ ,
ਪਰ ਉਸ ਕਿਤਾਬ 'ਚ ਵੀ ਆਪਣੀ ਜੀਵਨੀ ਨ ਲਿਖੀ.......
ਮਲੂਕ ਫੁੱਲਾਂ ਨੂੰ ਜਦ ਵੀ ਕਦੇ ਮੈਂ ਖ਼ਤ ਲਿਖਿਆ
ਤਾਂ ਆਪਣੇ ਤਪਦਿਆਂ ਰਾਹਾਂ ਦੀ ਗਲ ਕਦੀ ਨ ਲਿਖੀ.....
ਚਿਰਾਗ ਲਿਖਿਆ ਬਣਾ ਕੇ ਚਿਰਾਗ ਦੀ ਮੂਰਤ,
ਪਰ ਉਸ ਚਿਰਾਗ ਦੀ ਕਿਸਮਤ 'ਚ ਰੋਸ਼ਨੀ ਨ ਲਿਖੀ.....
ਜੁ ਉਡਦੀ ਜਾਏ ਹਵਾਵਾਂ 'ਚ ਪੰਛੀਆਂ ਵਾਂਗੂ,
ਬਹੁਤ ਮੈਂ ਲਿਖਿਆ ਏ ਪਰ ਐਸੀ ਡਾਰ ਹੀ ਨ ਲਿਖੀ....
ਬਹੁਤ ਜੁ ਲਿਖਿਆ ਗਿਆ ਮੈਂ ਓਹੀ ਲਿਖਦਾ ਰਿਹਾ,
ਉਹ ਬਾਤ ਜੋ ਸੀ ਅਜੇ ਤੀਕ ਅਣਲਿਖੀ ਨ ਲਿਖੀ............

# ਕਾਵਿ ਸਰਗਮ



ਚੀਂ ਚੀਂ ਕਰਦੀਆਂ ਚਿੜੀਆਂ ਦਾ,
ਕਲਕਲ ਕਰਦੀਆਂ ਨਦੀਆਂ ਦਾ,
ਆਪਣਾ ਹੀ ਤਰਾਨਾ ਹੁੰਦਾ ਹੈ।।
ਮੈਂ ਸੁਣਿਆ ਇਸ ਧਰਤੀ ਤੇ,
ਇਕ ਅਜੇਹਾ ਦੇਸ਼ ਵੀ ਹੈ,
ਜਿੱਥੇ ਬੱਚਿਆਂ ਨੂੰ ਆਪਣੀ ਹੀ
ਮਾਂ ਬੋਲੀ ਬੋਲਣ ਤੇ ਜੁਰਮਾਨਾ ਹੁੰਦਾ ਹੈ।।





ਸੁਰਜੀਤ ਪਾਤਰ

# ਕਾਵਿ ਸਰਗਮ



ਪ੍ਰਭੂ ਜੀ, ਉਹ ਕਦ ਖੁਲ੍ਹਣਾ ਏ ਦੁਆਰਾ
ਆਪੇ ਸਾਜ਼ ਜਿੱਥੇ ਹਰ ਬੂਟਾ
ਆਪੇ ਵਾਵਨਹਾਰਾ

ਰਾਤ ਪਿਤਾ ਉਸ ਦੁਆਰੇ ਲਾਗੇ
ਥੱਕ ਹਾਰ ਕੇ ਬਹਿ ਗਏ
ਬੋਲ ਬੁਲ੍ਹਾਂ 'ਚੋਂ ਮੁਕ ਗਏ ਸਾਰੇ
ਬੁੱਲ੍ਹ ਫਰਕਦੇ ਰਹਿ ਗਏ

ਸਾਗਰ ਦੇ ਵਿਚ ਕਦ ਰਲਣਾ ਏਂ
ਹੌਂਦ ਦਾ ਹੰਝੂ ਖਾਰਾ

# ਪਿਤਾ ਦੀ ਅਰਦਾਸ

ਖੋਲ੍ਹ ਸਮੁੰਦਰ ਪੌਣ ਦੇ
ਮੇਰੇ ਸਾਹਾਂ ਦੇ ਲਈ ਬੂਹੇ
ਬੇਹੀ ਦੇਹੀ ਖ਼ਾਕ 'ਚ ਰਲ ਕੇ
ਫੁੱਲ ਖਿੜੇ ਬਣ ਸੂਹੇ



ਮੈਲਾ ਪਾਣੀ ਬਲ ਕੇ ਹੋਵੇ
ਕਣੀਆਂ ਵਾਂਗ ਕੁਆਰਾ

ਹੁਣ ਨਾ ਹੱਥਾਂ ਪਲੰਘ ਬਣਾਉਣੇ
ਨਾ ਰੰਗਲੇ ਪੰਘੂੜੇ
ਨਾ ਉਹ ਫੱਟੀਆਂ ਜਿਨ੍ਹਾਂ 'ਤੇ ਲਿਖਣੇ
ਬਾਲਾਂ ਪਹਿਲੇ ਊੜੇ

ਹੁਣ ਤਾਂ ਅਪਣੀ ਦੇਹੀ ਰੁੱਖ ਹੈ
ਤੇ ਸਾਹਾਂ ਦਾ ਆਰਾ

## ਸੁਰਜੀਤ ਪਾਤਰ

ਇਕ ਜੰਗਲ ਹੈ ਜਿਸ ਦੇ ਹਰ ਇਕ
ਰੁੱਖ ਦਾ ਅਰਥ ਹੈ ਅਰਥੀ
ਹਰ ਬੂਟੇ 'ਤੇ ਨਾਮ ਕਿਸੇ ਦਾ
ਇਕ ਬੂਟਾ ਜੀ ਪਰਤੀ



ਉਸ ਜੰਗਲ ਵਿਚ ਚਲਦਾ ਰਹਿੰਦਾ
ਸਾਰੀ ਰਾਤ ਕੁਹਾੜਾ

ਪ੍ਰਭੂ ਜੀ, ਉਹ ਕਦ ਖੁੱਲ੍ਹਣਾ ਏ ਦੁਆਰਾ
ਜਿੱਥੇ ਸਾਜ਼ ਆਪੇ ਹਰ ਬੂਟਾ
ਆਪੇ ਵਾਵਨਹਾਰਾ

# ਕਾਵਿ ਸਰਗਮ






ਮੁਹੱਬਤ ਵੇਦਨਾ ਨੇਕੀ ਹਲੀਮੀ ਤੇ ਵਫ਼ਾ ਪਾਤਰ
ਮਿਲਾ ਕੇ ਪੰਜ ਤੱਤ ਇਕ ਸਾਰ ਰੱਬ ਨੇ ਸਿਰਜਿਆ ਪਾਤਰ
ਸਮੇਂ ਦੇ ਗੰਧਲੇ ਪਾਣੀ ਤੇ ਉਹ ਤਰਿਆ ਫੁੱਲ ਦੇ ਵਾਂਗੂੰ
ਸਮੇਂ ਦੇ ਸ਼ੋਰ ਚੋਂ ਇਕ ਤਰਜ਼ ਬਣ ਕੇ ਉਭਰਿਆ ਪਾਤਰ
ਉਹਦੇ ਲਫ਼ਜ਼ਾਂ ਚ ਉਹ ਲੱਜ਼ਤ ਉਹਦੇ
ਬੋਲਾਂ ਦਾ ਉਹ ਲਹਿਜਾ
ਹਵਾ ਸਾਹ ਰੋਕ ਕੇ ਸੁਣਦੀ ਜਦੋਂ ਕੁਝ ਆਖਦਾ ਪਾਤਰ
ਖਿੜੇ ਗੁੰਚੇ ਜਗੇ ਦੀਵੇ ਤਰੰਗਿਤ ਹੋ ਗਏ ਪਾਣੀ
ਇਹ ਅਨਹਦ ਨਾਦ ਵੱਜਦਾ ਹੈ ਜਾਂ ਕਿਧਰੇ ਗਾ ਰਿਹਾ ਪਾਤਰ
ਉਹਦਾ ਬਿਰਖਾਂ ਨੂੰ ਸਿਜਦਾ ਹੈ ਉਹ
ਸਾਜ਼ਾਂ ਦਾ ਹੈ ਸ਼ੈਦਾਈ
ਕਿਸੇ ਕੁਰਸੀ ਦੇ ਮੂਹਰੇ ਦੇਖਿਆ ਨਾ ਝੁਕ
ਰਿਹਾ ਪਾਤਰ

# ਕਾਵਿ ਸਰਗਮ



## ਸੁਰਜੀਤ ਪਾਤਰ

ਤੂੰ ਬੇਚੈਨ ਕਿਉਂ ਹੈਂ ਤੂੰ ਰੰਜੂਰ ਕਿਉਂ ਹੈ
ਤੂੰ ਸੀਨੇ ਨੂੰ ਲੱਗ ਕੇ ਵੀ ਇਉਂ ਦੂਰ ਕਿਉਂ ਹੈ

ਕਿਵੇਂ ਬਲ ਰਿਹੈਂ ਤੂੰ ਉਹ ਕੀ ਜਾਣਦੇ ਨੇ
ਜੁ ਪੁੱਛਦੇ ਨੇ ਤੂੰ ਏਨਾ ਪੁਰਨੂਰ ਕਿਉਂ ਹੈ

ਉਹ ਸੂਲੀ ਚੜ੍ਹਾ ਕੇ ਉਨ੍ਹੂੰ ਪੁੱਛਦੇ ਨੇ
ਤੂੰ ਸਾਡੇ ਤੋਂ ਉੱਚਾ ਐ ਮਨਸੂਰ ਕਿਉਂ ਹੈ

ਬਣਾ ਖੁਦ ਮੁਹੱਬਤ ਦਾ ਪੁਲ ਤੂੰ ਖੁਦਾ ਤਕ
ਕਿ ਤੂੰ ਠੇਕੇਦਾਰਾਂ ਦਾ ਮਜ਼ਦੂਰ ਕਿਉਂ ਹੈਂ

ਜੁ ਨੀਹਾਂ ਵੀ ਭੁੱਲਿਐਂ ਤੇ ਧਰਤੀ ਵੀ
ਭੁੱਲਿਆਂ
ਤੂੰ ਗੁੰਬਦ ਏਂ ਪਰ ਏਨਾ ਮਗਰੂਰ ਕਿਉਂ ਹੈ

ਮੈਂ ਆਪਣੇ ਹੀ ਦਿਲ ਦੀ ਅਗਨ ਵਿਚ ਹਾਂ
ਰੌਸ਼ਨ
ਉਹ ਪੁੱਛਦੇ ਨੇ ਤੂੰ ਏਨਾ ਮਸ਼ਹੂਰ ਕਿਉਂ
ਹੈ..........

# ਕਾਵਿ ਸਰਗਮ



ਬਹੁਤ ਗੁਲ ਖਿਲੇ ਨੇ ਨਿਗਾਹਵਾਂ ਤੋਂ ਚੋਰੀ
ਕਿੱਧਰ ਜਾਣ ਮਹਿਕਾਂ ਹਵਾਵਾਂ ਤੋਂ ਚੋਰੀ

ਸ਼ਰੀਕਾਂ ਦੀ ਸ਼ਹਿ ‘ਤੇ ਭਰਾਵਾਂ ਤੋਂ ਚੋਰੀ
ਮੈਂ ਸੂਰਜ ਜੋ ਡੁੱਬਿਆ ਦਿਸ਼ਾਵਾਂ ਤੋਂ ਚੋਰੀ

ਕਿੱਧਰ ਗਏ ਓ ਪੁੱਤਰੋਂ ਦਲਾਲਾਂ ਦੇ ਆਖੇ
ਮਰਨ ਲਈ ਕਿਤੇ ਦੂਰ ਮਾਵਾਂ ਤੋਂ ਚੋਰੀ

ਕਿਸੇ ਹੋਰ ਧਰਤੀ ਤੇ ਵਰਦਾ ਰਿਹਾ ਮੈਂ
ਤੇਰੇ ਧੁਖਦੇ ਖਾਬਾਂ ਤੇ ਚਾਵਾਂ ਤੋਂ ਚੋਰੀ

ਨਾਂ ਦੀ ਵੀ ਹੈ ਪੈੜ ਮੇਰੀ ਗਜ਼ਲ ਵਿਚ
ਦਮ ਜਿਹੜੇ ਤੁਰਿਆ ਮੈਂ ਰਾਹਵਾਂ ਤੋਂ ਚੋਰੀ

ਕਲੇਜਾ ਤਾਂ ਫਟਣਾ ਹੀ ਸੀ ਉਸ ਦਾ ਇਕ ਦਿਨ
ਜੁ ਹਉਕਾ ਵੀ ਭਰਦਾ ਸੀ ਸਾਹਵਾਂ ਤੋਂ ਚੋਰੀ

ਉਹ ਛਾਵਾਂ ਨੂੰ ਮਿਲਦਾ ਸੀ ਧੁੱਪਾਂ ਤੋਂ ਛੁੱਪ ਕੇ
ਤੇ ਰਾਤਾਂ ‘ਚ ਡੁਬਦਾ ਸੀ ਛਾਵਾਂ ਤੋਂ ਚੋਰੀ



ਘਰੀਂ ਮੁਫਲਿਸਾਂ ਦੇ, ਦਰੀਂ ਬਾਗੀਆਂ ਦੇ
ਜਗੋ ਦੀਵਿਓ ਬਾਦਸ਼ਾਹਵਾਂ ਤੋਂ ਚੋਰੀ

ਮੇਰੇ ਯੁੱਗ ਦੇ ਐ ਸੂਰਜੋ ਪੈਰ ਦਬ ਕੇ
ਕਿਧਰ ਜਾ ਰਹੇ ਹੋਂ ਸ਼ੁਆਵਾਂ ਤੋ ਚੋਰੀ

ਦਗਾ ਕਰ ਰਿਹਾ ਏਂ, ਗਜ਼ਲ ਨਾਲ ‘ਪਾਤਰ’
ਇਹ ਕੀ ਲਿਖ ਰਿਹੈਂ ਭਾਵਨਾਵਾਂ ਤੋਂ ਚੋਰੀ

**ਸੁਰਜੀਤ ਪਾਤਰ**







# ਕਾਵਿ ਸਰਗਮ

## ਕੀ ਹੈ ਤੇਰੇ ਸ਼ਹਿਰ

ਸੁਰਜੀਤ ਪਾਤਰ




ਕੀ ਹੈ ਤੇਰੇ ਸ਼ਹਿਰ ਵਿਚ ਮਸ਼ਹੂਰ ਹਾਂ
ਜੇ ਨਜ਼ਰ ਤੇਰੀ 'ਚ ਨਾ-ਮਨਜ਼ੂਰ ਹਾਂ

ਸੀਨੇ ਉਤਲੇ ਤਗਮਿਆਂ ਨੂੰ ਕੀ ਕਰਾਂ
ਸੀਨੇ ਵਿਚਲੇ ਨਗਮਿਆਂ ਤੋਂ ਦੂਰ ਹਾਂ

ਢੋ ਰਿਹਾ ਹਾਂ ਮੈਂ ਹਨੇਰਾ ਰਾਤ ਦਿਨ
ਆਪਣੀ ਹਉਮੈ ਦਾ ਮੈਂ ਮਜ਼ਦੂਰ ਹਾਂ




ਦਰਦ ਨੇ ਮੈਨੂੰ ਕਿਹਾ : ਐ ਅੰਧਕਾਰ
ਮੈਂ ਤੇਰੇ ਸੀਨੇ 'ਚ ਛੁਪਿਆ ਨੂਰ ਹਾਂ



ਮੇਰੇ ਸੀਨੇ ਵਿਚ ਹੀ ਹੈ ਸੂਲੀ ਮੇਰੀ
ਮੈਂ ਵੀ ਆਪਣੀ ਕਿਸਮ ਦਾ ਮਨਸੂਰ
ਹਾਂ.......!!

# ਕਾਵਿ ਸਰਗਮ

ਕੋਈ ਵਾਅਦਾ ਵਫ਼ਾ ਨਹੀਂ ਕਰਦਾ
ਜਿਉਂਣ ਨੂੰ ਦਿਲ ਜਿਹਾ ਨਹੀਂ ਕਰਦਾ
ਹਲਾਤ ਸਵਰਦੇ ਨਹੀਂ ਤੇ ਨਾ ਗੁਜ਼ਰਦੇ ਅਸੀ
ਤੂੰ ਵੀ ਹੱਕ ਵਿੱਚ ਦੁਆ ਨਹੀਂ ਕਰਦਾ
ਤੁਹਾਡੇ ਇਲਜ਼ਾਮ ਤਾਂ ਸੱਚੇ ਨੇ
ਪਰ ਕੌਣ ਇਸ ਉਮਰੇ ਗੁਨਾਹ ਨਹੀਂ ਕਰਦਾ
ਜੋ ਉਮਰਾਂ ਖਾ ਗਈ ਉਹਨੂੰ ਖ਼ੁਦ ਦੇਬੀ
ਕਾਹਤੋਂ ਦਿਲ 'ਚੋਂ ਵਿਦਾ ਨਹੀਂ ਕਰਦਾ...



ਸੁਰਜੀਤ ਪਾਤਰ

# ਸੁਰਜੀਤ ਪਾਤਰ





ਡੂੰਘੇ ਵੈਣਾਂ ਦਾ ਕੀ ਮਿਣਨਾ,
ਤਖ਼ਤਾਂ ਦੇ ਪਾਵੇ ਮਿਣੀਏ,
ਜਦ ਤਕ ਉਹ ਲਾਸ਼ਾਂ ਗਿਣਦੇ ਨੇ,
ਆਪਾਂ ਵੋਟਾਂ ਗਿਣੀਏ,
ਚੋਣ ਨਿਸ਼ਾਨ ਸਿਵਾ ਹੈ ਸਾਡਾ,
ਇਸ ਨੂੰ ਬੁਝਣ ਨਾ ਦੇਈਏ,
ਚੁੱਲ੍ਹਿਆਂ ਵਿੱਚੋਂ ਕੱਢ-ਕੱਢ ਲੱਕੜਾਂ,
ਇਸ ਦੀ ਅੱਗ ਵਿੱਚ ਚਿਣੀਏ,
ਜਿਸ ਦੀ ਡਾਲ ਟੁੱਟੇ ਉਹ ਰੋਂਦਾ,
ਬਾਕੀ ਜੰਗਲ ਚੁੱਪ ਏ,
ਰੋਵੀਂ ਨੀ ਇਸ ਜੰਗਲ ਨੂੰ ਤੂੰ,
ਬਰਸੀਂ ਨੀ ਕਿਣਮਿਣੀਏ।

## ਕਾਵਿ ਸਰਗਮ

# ਕਾਵਿ ਸਰਗਮ



# ਮੈਂ ਛੂਹਣ ਲੱਗਾ ਤੈਨੂੰ

ਮੈਂ ਛੂਹਣ ਲੱਗਾ ਤੈਨੂੰ
ਬਹੁ-ਚੀਤਕਾਰ ਹੋਇਆ
ਅੰਧੇਰ ਤੜਪ ਉੱਠੇ
ਸੌ ਸੰਖ ਨਾਦ ਵਿਲਕੇ
ਘੜਿਆਲ ਖੜਕ ਉਠੇ

ਚੁੱਲ੍ਹਿਓਂ ਨਿਕਲ ਮੁਆਤੇ
ਮਾਂਵਾਂ ਪਤਨੀਆਂ ਭੈਣਾਂ
ਦੇ ਸੀਨਿਆਂ 'ਚ ਸੁਲਗੇ

ਇਕ ਨਾਰ ਖੁੱਲ੍ਹੇ ਕੇਸੀਂ
ਕੂਕੀ ਤੇ ਦੌੜ ਉੱਠੀ

ਉਸ ਦੇ ਕਹਿਰ ਤੋਂ ਕੰਬੇ
ਕੁਲ ਦਿਉਤਿਆਂ ਦੇ ਪੱਥਰ
ਤੇ ਮੁਕਟ ਰਾਜਿਆਂ ਦੇ
ਸਤਿਗੁਰ ਹੋਏ ਕਰੋਪੀ
ਤੇ ਹੱਸੇ ਮੇਰੇ ਚੇਲੇ

ਮੈਂ ਹੱਥ ਆਪਣਾ ਤੇਰੀਆਂ
ਤਾਰਾਂ ਤੋਂ ਦੂਰ ਕੀਤਾ
ਤਰਬਾਂ ਤੋਂ ਦੂਰ ਕੀਤਾ
ਮੈਂ ਹੋਂਠ ਦੂਰ ਕੀਤੇ

ਰਾਧਾ ਨੂੰ ਮੋਹਣ ਵਾਲੀ ਇਸ ਮਧੁਰ
ਬੰਸਰੀ ਤੋਂ
ਡਰਿਆ ਮੈਂ ਰੁਕਮਦੀ ਦੀ
ਖ਼ਾਮੋਸ਼ ਵਿਲਕਣੀ ਤੋਂ

ਇਕ ਸਾਫ਼ ਉਜਲਾ ਵਰਕਾ
ਮੇਰੇ ਕਰੀਬ ਆਇਆ:

ਮੇਰੇ 'ਤੇ ਕੁਝ ਵੀ ਲਿਖ ਦੇਹ
ਨੇਕੀ ਬਦੀ ਦੀ ਕਰ ਦੇਹ ਸੱਜਰੀ
ਨਿਸ਼ਾਨਦੇਹੀ
ਕੁਦਰਤ ਤੇ ਸਭਿਅਤਾ ਵਿਚ ਇਕ
ਹੋਰ ਅਹਿਦਨਾਮਾ
ਤੂੰ ਅਪਣੀ ਇੱਛਾ ਵਰਗਾ
ਉਪਨਿਸ਼ਦ ਨਵਾਂ ਰਚ ਦੇ

ਮੇਰੇ 'ਤੇ ਕੁਝ ਵੀ ਲਿਖ ਦੇਹ
ਤੂੰ ਆਪ ਮੁਕਤ ਹੋ ਜਾ
ਤੇ ਉਸਨੂੰ ਮੁਕਤ ਕਰ ਦੇਹ

ਤੂੰ ਆਪ ਨੀਰ ਹੋਵੇਂ
ਤੇ ਉਸ ਦੇ ਸੀਨੇ ਅੰਦਰ ਸੁਲਗਣ
ਸਦਾ ਮੁਆਤੇ
ਇਹ ਤਾਂ ਸਹੀ ਨਹੀਂ ਨਾ

ਇਕ ਸਾਫ਼ ਉਜਲਾ ਵਰਕਾ
ਮੇਰੇ ਕਰੀਬ ਆਇਆ
ਤੇ ਲਿਖਣੋਂ ਡਰ ਗਿਆ ਮੈਂ



## ਸੁਰਜੀਤ ਪਾਤਰ







# ਕਾਵਿ ਸਰਗਮ

## ਸੁਰਜੀਤ ਪਾਤਰ

ਕੋਈ ਡਾਲੀਆਂ ਚੋਂ ਲੰਘਿਆ ਹਵਾ ਬਣ ਕੇ
ਅਸੀਂ ਰਹਿ ਗਏ ਬਿਰਖ ਵਾਲੀ ਹਾ ਬਣ ਕੇ
ਪੈੜਾਂ ਤੇਰੀਆਂ 'ਤੇ ਦੂਰ ਦੂਰ ਤੀਕ ਮੇਰੇ ਪੱਤੇ
ਡਿੱਗੇ ਮੇਰੀਆਂ ਬਹਾਰਾਂ ਦਾ ਗੁਨਾਹ ਬਣ ਕੇ
ਪਿਆਂ ਅੰਬੀਆਂ ਨੂੰ ਬੂਰ ਸੀ ਕਿ ਕੋਇਲ ਕੂਕ ਪਈ
ਕਿਸੇ ਜਿੰਦ ਬੀਆਬਾਨ ਦੀ ਗਵਾਹ ਬਣ ਕੇ
ਕਦੀ ਬੰਦਿਆਂ ਦੇ ਵਾਂਗੂ ਸਾਨੂੰ ਮਿਲਿਆ ਵੀ ਕਰ
ਐਵੇਂ ਲੰਘ ਜਾਨੈ ਪਾਣੀ ਕਦੇ ਵਾ ਬਣ ਕੇ
ਜਦੋਂ ਮਿਲਿਆ ਸੀ ਹਾਣ ਦਾ ਸੀ ਸਾਂਵਰਾ ਜਿਹਾ
ਜਦੋਂ ਜੁਦਾ ਹੋਇਆ ਤੁਰ ਗਿਆ ਖੁਦਾ ਬਣ ਕੇ



# ਕਾਵਿ ਸਰਗਮ

ਉਂਜ ਤਾਂ ਉਹ ਲਿਸ਼ਕਦੀ ਸ਼ਮਸ਼ੀਰ ਸੀ
ਪਿਆਰ ਵਿਚ ਪਿਘਲੀ ਤਾਂ ਇਕ ਦਮ
ਨੀਰ ਸੀ

ਮੇਰੇ ਸੀਨੇ ਲਗ ਕੇ ਚਸ਼ਮਾ ਬਣ ਗਿਆ
ਚੱਲਿਆ ਤਾਂ ਉਹ ਕਮਾਨੋਂ ਤੀਰ ਸੀ

ਤ੍ਰਭਕ ਕੇ ਉਠਿਆ ਮੇਰੇ ਪਹਿਲੂ 'ਚੋਂ ਉਹ
ਹੋਰ ਮੰਜ਼ਿਲ ਦਾ ਜਿਵੇਂ ਰਾਹਗੀਰ ਸੀ

ਲਫਜ਼ ਤੇ ਸੰਗੀਤ ਕੁਝ ਇਉਂ ਘੁਲ ਗਏ
ਗੀਤ ਜਿਉਂ ਰਾਂਝਾਂ ਅਤੇ ਧੁਨ ਹੀਰ ਸੀ

ਉਹ ਜਦੋਂ ਲਿਸ਼ਕੀ ਹਨੇਰਾ ਤੜਪਿਆ
ਉਹ ਜਿਵੇਂ ਰਿਸ਼ਮ ਨਈਂ ਸੀ ਤੀਰ
ਸੀ.........

ਸੁਰਜੀਤ ਪਾਤਰ

# ਕਾਵਿ ਸਰਗਮ




ਸੁਰਜੀਤ
ਪਾਤਰ

ਇਹ ਪੰਜਾਬ ਕੋਈ ਨਿਰਾ
ਜੁਗਰਾਫੀਆ ਨਹੀਂ
ਇਹ ਇੱਕ ਰੀਤ,ਇੱਕ ਗੀਤ
ਇਤਿਹਾਸ ਵੀ ਹੈ
ਗੁਰੂਆਂ ਰਿਸ਼ੀਆਂ ਤੇ ਸੂਫ਼ੀਆਂ
ਸਿਰਜਿਆ ਏ
ਇਹ ਇੱਕ ਫ਼ਲਸਫ਼ਾ, ਸੋਚ, ਅਹਿਸਾਸ
ਵੀ ਹੈ
ਕਿੰਨੇ ਝੱਖੜਾਂ ਤੂਫਾਨਾਂ ਚੋਂ ਲੰਘਿਆ ਏ
ਇਹਦਾ ਮੁਖੜਾ ਕੁਝ ਕੁਝ ਉਦਾਸ ਵੀ
ਹੈ
ਇਕ ਦਿਨ ਸ਼ਾਨ ਇਸਦੀ ਸੂਰਜ ਵਾਂਗ
ਚਮਕੂ
ਮੇਰੀ ਆਸ ਵੀ ਹੈ, ਅਰਦਾਸ ਵੀ ਹੈ।।

# ਕਾਵਿ ਸਰਗਮ



## ਸੁਰਜੀਤ ਪਾਤਰ ਦੀ ਸ਼ਾਇਰੀ : ਵਿਸ਼ੇਸ਼ ਅੰਕ

### ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ

ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ
ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ ।
ਗੀਤ ਦੀ ਮੌਤ ਇਸ ਰਾਤ ਜੇ ਹੋ ਗਈ
ਮੇਰਾ ਜੀਣਾ ਮੇਰੇ ਯਾਰ ਕਿੰਞ ਸਹਿਣਗੇ ।

ਇਸ ਅਦਾਲਤ 'ਚ ਬੰਦੇ ਬਿਰਖ ਹੋ ਗਏ
ਫੈਸਲੇ ਸੁਣਦਿਆਂ ਸੁਣਦਿਆਂ ਸੁਕ ਗਏ ।
ਆਖੋ ਏਨ੍ਹਾਂ ਨੂੰ ਉੱਜੜੇ ਘਰੀਂ ਜਾਣ ਹੁਣ
ਇਹ ਕਦੋਂ ਤੀਕ ਇਥੇ ਖੜ੍ਹੇ ਰਹਿਣਗੇ ।

ਯਾਰ ਮੇਰੇ ਜੁ ਇਸ ਆਸ 'ਤੇ ਮਰ ਗਏ
ਕਿ ਮੈਂ ਉਨ੍ਹਾਂ ਦੇ ਦੁੱਖ ਦਾ ਬਣਾਵਾਂਗਾ ਗੀਤ
ਜੇ ਮੈਂ ਚੁੱਪ ਹੀ ਰਿਹਾ ਜੇ ਮੈਂ ਕੁਝ ਨਾ ਕਿਹਾ
ਬਣਕੇ ਰੂਹਾਂ ਸਦਾ ਭਟਕਦੇ ਰਹਿਣਗੇ ।

ਜੋ ਵਿਦੇਸ਼ਾਂ 'ਚ ਰੁਲਦੇ ਨੇ ਰੋਜ਼ੀ ਲਈ
ਉਹ ਜਦੋਂ ਦੇਸ਼ ਪਰਤਣਗੇ ਆਪਣੇ ਕਦੀ
ਕੁਝ ਤਾਂ ਸੇਕਣਗੇ ਮਾਂ ਦੇ ਸਿਵੇ ਦੀ ਅਗਨ
ਬਾਕੀ ਕਬਰਾਂ ਦੇ ਰੁੱਖ ਹੋਣ ਜਾ ਬਹਿਣਗੇ ।

ਕੀ ਇਹਇਨਸਾਫ਼ ਹਉਮੈਂ ਦੇ ਪੁੱਤ ਕਰਨਗੇ
ਕੀ ਇਹ ਖ਼ਾਮੋਸ਼ ਪੱਥਰ ਦੇ ਬੁੱਤ ਕਰਨਗੇ ।
ਜੋ ਸਲੀਬਾਂ ਤੇ ਟੰਗੇ ਨੇ ਲੱਥਣੇ ਨਹੀਂ
ਰਾਜ ਬਦਲਣਗੇ ਸੂਰਜ ਚੜ੍ਹਨ ਲਹਿਣਗੇ ।

ਇਹ ਜੁ ਰੰਗਾਂ 'ਚ ਚਿੱਤਰੇ ਨੇ ਖੁਰ ਜਾਣਗੇ
ਇਹ ਜੁ ਮਰਮਰ 'ਚ ਉੱਕਰੇ ਨੇ ਮਿਟ ਜਾਣਗੇ ।
ਬਲਦੇ ਹਥਾਂ ਨੇ ਜਿਹੜੇ ਹਵਾ ਵਿਚ ਲਿਖੇ
ਹਰਫ਼ ਉਹੀ ਹਮੇਸ਼ਾ ਲਿਖੇ ਜਾਣਗੇ ।

ਇਹ ਵੀ ਸ਼ਾਇਦ ਮੇਰਾ ਆਪਣਾ ਵਹਿਮ ਹੈ
ਕੋਈ ਦੀਵਾ ਜਗੇਗਾ ਮੇਰੀ ਕਬਰ 'ਤੇ
ਜੇ ਹਵਾ ਇਹ ਰਹੀ ਕਬਰਾਂ ਉੱਤੇ ਤਾਂ ਕੀ
ਸਭ ਘਰਾਂ 'ਚ ਵੀ ਦੀਵੇ ਬੁਝੇ ਰਹਿਣਗੇ ।